



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh dhana

# *Mavan Thandian Shavan*

***Songs by***
**Hardev Dilgir**
**(Dev Thrikewala) ©**
V.P.O Thrike
**Ludhiana**
Ph: 0161-2805704
94639-88660

**Rs. 60/-**

ਪਹਿਲੀ ਵਾਰ : 2014
ਦੂਜੀ ਵਾਰ : 2018

*Printed and Bound In India*

*Published by:*
**Chetna Parkashan**
PUNJABI BHAWAN, **LUDHIANA** (Pb.) INDIA
Ph. 0161-2413613, 2404928, Website: www.chetnaparkashan.com
E-mail: chetnaparkashan@sify.com, chetnaparkashan@gmail.com
**Sub Off.:** Qila Road, Opp. Bus Stand, **KOTKAPURA** (Pb.) INDIA
Ph.: 95011-45039
**Printer :** R.K. Offset, Delhi
•

# ਤਤਕਰਾ

# ਜਿਊਂਦੀ ਰਹੇ ਮੇਰੀ ਮਾਂ

ਜਿਊਂਦੀ ਰਹੇ ਮੇਰੀ ਮਾਂ,
ਉਏ ਰੱਬਾ ਮੇਰਿਆ।
ਜੀਹਦੀ ਸਿਰ ਮੇਰੇ 'ਤੇ ਛਾਂ।
ਉਏ ਰੱਬਾ ਮੇਰਿਆ...

ਮਾਂ ਜਹਾਨ ਦਿਖਾਇਆ ਮੈਨੂੰ।
ਅਰਦਾਸ ਕਰਾਂ ਮੈਂ ਰੱਬਾ ਤੈਨੂੰ।
ਰੱਖੀ ਦੁੱਖ ਪਰ੍ਹਾਂ।
ਉਏ ਰੱਬਾ ਮੇਰਿਆ...

ਮਾਂ ਬਿਨਾਂ ਮੇਰਾ ਹੋਰ ਨਾ ਕੋਈ,
ਸੱਟ ਵੱਜੀ ਮੇਰੇ ਮਾਂ ਮੇਰੀ ਰੋਈ।
ਤੈਨੂੰ ਅਰਜ਼ ਕਰਾਂ।
ਉਏ ਰੱਬਾ ਮੇਰਿਆ...



ਮਾਂ ਜੇ ਨਾ ਹੁੰਦੀ- ਮੈਂ ਨਾ ਸੀ ਹੋਣਾ।
ਮਾਂ ਦਿੱਤਾ ਮੈਨੂੰ ਰੂਪ ਹੈ ਸੋਹਣਾ।
ਮਾਂ ਜੇ ਹੈ-ਤਾਂ ਮੈਂ ਹਾਂ।
ਉਏ ਰੱਬਾ ਮੇਰਿਆ...

ਮਾਂ ਮੇਰੀ ਮੇਰੇ ਕੋਲ ਨਾ ਹੋਵੇ।
ਮੇਰੇ ਤੋਂ ਦੁੱਖ ਦੂਰ ਖਲੋਵੇ।
ਨਾ ਰੋਟੀ ਖੋਹੇ ਇੱਲ ਕਾਂ।
ਉਏ ਰੱਬਾ ਮੇਰਿਆ...

'ਦੇਵ' ਜਾ ਕਹਿਕੇ ਮਾਂ ਬੁਲਾਵੇ।
ਮੇਰੇ ਸੀਨੇ ਠੰਡ ਪੈ ਜਾਵੇ।
ਮਾਂ ਦਿੱਤਾ ਮੈਨੂੰ ਨਾਂਅ।
ਉਏ ਰੱਬਾ ਮੇਰਿਆ...

•





## ਮਾਏ ਮੇਰੀਏ

ਮਾਏ ਮਰੀਏ ਨੀ ਮੈਨੂੰ ਬੜਾ ਚਾਅ,
ਤੋਰ ਦੇ ਸਕੂਲ ਮੈਨੂੰ ਵੀ।
ਮੈਨੂੰ ਕਾਪੀਆਂ ਕਿਤਾਬ ਦੇ ਲਿਆ,
ਤੋਰ ਦੇ ਸਕੂਲ ਮੈਨੂੰ ਵੀ।

ਪੜ੍ਹਨ ਨੇ ਜਾਂਦੇ ਮਾਏ ਦੇਖ ਮੇਰੇ ਹਾਣ ਦੇ।
ਮੈਂ ਪੜ੍ਹਾਂ ਮੈਨੂੰ ਵੀ ਸਕੂਲੇ ਮਾਏ ਜਾਣ ਦੇ।
ਮੈਨੂੰ ਨਵੇਂ ਦੇ ਕਪੜੇ ਸੰਵਾ।
ਤੋਰ ਦੇ ਸਕੂਲ ਮੈਨੂੰ ਵੀ...

ਇਲਮ ਦੇ ਨਾਲ ਪਤਾ ਲਗਦਾ ਜਹਾਨ ਦਾ।
ਮੱਥੇ ਵਿਚ ਦੀਵਾ ਬਲ ਪੈਂਦਾ ਹੈ ਗਿਆਨ ਦਾ।
ਦੇਵੇ ਦੁਨੀਆਂ ਜਿਹੜ੍ਹਾ ਰੁਸ਼ਨਾ।
ਤੋਰ ਦੇ ਸਕੂਲ ਮੈਨੂੰ ਵੀ...

ਅਕਲ ਨੂੰ ਵਿਦਿਆ ਵਧਾਉਂਦੀ ਮਾਏ ਮੇਰੀਏ।
ਸੁੱਤੇ ਹੋਏ ਦਿਮਾਗ ਨੂੰ ਜਗਾਉਂਦੀ ਮਾਏ ਮੇਰੀਏ।
ਬੰਦਾ ਲੱਭ ਲੈਂਦਾ ਜ਼ਿੰਦਗੀ ਦਾ ਰਾਹ।
ਤੋਰ ਦੇ ਸਕੂਲ ਮੈਨੂੰ ਵੀ...

ਜੀਹਨਾਂ ਦੇ ਤਾਂ ਧੀਆਂ ਪੁੱਤ ਪੜ੍ਹ ਲਿਖ ਜਾਣ ਨੀ।
ਜੱਗ ਵਿਚ ਮਾਪੇ ਉਹੋ ਪਾਉਂਦੇ ਬੜਾ ਮਾਣ ਨੀ।
ਤੂੰ ਵੀ ਆਪਣਾ ਲੈ ਮਾਣ ਵਧਾ।
ਤੋਰ ਦੇ ਸਕੂਲ ਮੈਨੂੰ ਵੀ...

ਅੱਖਰਾਂ ਦੇ ਮੋਤੀਆਂ ਦੀ ਚੋਗ ਜਿਹੜੇ ਚੁੱਗਦੇ।
ਸੋਨੇ ਦੇ ਬਿਰਖ਼ ਉਨ੍ਹਾਂ ਸਿਰਾਂ ਵਿਚ ਉਗਦੇ।
ਮੇਰੀ ਝੋਲੀ ਲਾਲ ਹਰਫ਼ਾਂ ਦੇ ਪਾ।
ਤੋਰ ਦੇ ਸਕੂਲ ਮੈਨੂੰ ਵੀ...

ਨਿੱਕਾ ਜੇਹਾ 'ਦੇਵ' ਜਦੋਂ ਪੜ੍ਹ ਵੱਡਾ ਹੋਊਗਾ।
ਸਿਰ ਚੁੱਕ ਮਾਣ ਨਾਲ ਲੋਕਾਂ 'ਚ ਖਲੋਊਗਾ।
ਨਾਉਂ 'ਥਰੀਕਿਆਂ' ਦਾ ਦਊ ਚਮਕਾ।
ਤੋਰ ਦੇ ਸਕੂਲ ਮੈਨੂੰ ਵੀ,
ਮਾਏ ਮੇਰੀਏ ਨੀ ਮੈਨੂੰ ਬੜਾ ਚਾਅ।

•

# ਮਾਂ



ਹੇ ਮੇਰੀ ਮਾਂ–ਹੇ ਮੇਰੀ ਮਾਂ।
ਪੈਰਾਂ ਦੇ ਵਿਚ ਜੰਨਤ ਤੇਰੇ–
ਰੱਬ ਤੋਂ ਵੱਡਾ ਨਾਂਅ।
ਦੁਨੀਆਂ ਵਿਚ ਖਲੋ ਨ੍ਹੀ ਸਕਦਾ–
ਹੋਰ ਕੋਈ ਤੇਰੀ ਥਾਂ।
ਹੇ ਮੇਰੀ ਮਾਂ–ਹੇ ਮੇਰੀ ਮਾਂ।

ਤੂੰ ਹੈ ਰੱਬ ਦਾ ਰੂਪ ਨੀ ਮਾਏ।
ਕੁਦਰਤ ਦਾ ਸਰੂਪ ਨੀ ਮਾਏ।
ਦਿਲ ਤੇਰੇ ਵਿਚ ਵਗੇ ਹਮੇਸ਼ਾ–
ਮਮਤਾ ਦਾ ਦਰਿਆ।
ਪੈਰਾਂ ਦੇ ਵਿਚ...
ਹੇ ਮੇਰੀ ਮਾਂ–ਹੇ ਮੇਰੀ ਮਾਂ।

ਤੇਰੀਆਂ ਮਿੱਠੀਆਂ ਪਿਆਰੀਆਂ ਗੱਲਾਂ।
ਰਾਵੀ ਅਤੇ ਝਨਾਂ ਦੀਆਂ ਛੱਲਾਂ।
ਬੱਚਿਆਂ ਦੇ ਸਿਰ ਉਤੇ ਕਰਦੀ–
ਤੂੰ ਹੱਥਾਂ ਦੀ ਛਾਂ।
ਪੈਰਾਂ ਦੇ ਵਿਚ...

ਚਿਹਰਾ ਤੇਰਾ ਕੰਵਲ ਦਾ ਫੁੱਲ ਹੈ।
ਰਚਨਾ ਤੇਰੀ ਸੰਸਾਰ ਏਹ ਕੁੱਲ ਹੈ।
ਜਿਥੇ ਪੈਰ ਧਰੇਂ ਮਾਂ ਮੇਰੀ–
ਮਹਿਕਣ ਲਗ ਜੇ ਥਾਂ।
ਪੈਰਾਂ ਦੇ ਵਿਚ...

ਸੁੱਖ ਦੇਵੇਂ ਦੁੱਖ ਦੂਰ ਕਰੇਂ ਤੂੰ।
ਝੋਲੀ ਰਹਿਮਤਾਂ ਨਾਲ ਭਰੇਂ ਤੂੰ।
ਮਾਂ ਮੇਰੀ ਮੈਂ ਸਦਾ ਰਲ਼ਾਵਾਂ–
ਹਾਂ ਤੇਰੀ ਵਿਚ ਹਾਂ।
ਪੈਰਾਂ ਦੇ ਵਿਚ...

ਤੇਰਿਆਂ ਬੋਲਾਂ ਵਿਚ ਦੁਆਵਾਂ।
ਤਾਹੀਉਂ ਰਹਿੰਦੀਆਂ ਦੂਰ ਬਲਾਵਾਂ।
ਘਰ ਸਦਾ ਬਨੇਰਿਆਂ ਉਤੇ–
ਹੱਸਦੇ ਚਿੜੀਆਂ ਕਾਂ।
ਪੈਰਾਂ ਦੇ ਵਿਚ...



ਲੋਕਾਂ ਕੋਲੇ ਧਰਤ ਵਥੇਰੀ।
ਮੇਰੇ ਕੋਲ ਪਰ ਮਾਂ ਹੈ ਮੇਰੀ।
ਮਾਂ ਦੇ ਚਰਨੀਂ ਸੀਸ ਝੁਕਾਉਂਦੇ–
'ਦੇਵ ਸਿਆਂ' ਨਾਢੂ ਖਾਂ।
ਪੈਰਾਂ ਦੇ ਵਿਚ...

•

# ਇਕ ਮਾਂ ਸੀ ਮੇਰੀ

ਰੱਬ ਵਰਗੀ ਇਕ ਮਾਂ ਸੀ ਮੇਰੀ।
ਮੇਰੇ ਸਿਰ 'ਤੇ ਛਾਂ ਸੀ ਮੇਰੀ।
ਉਹਦੇ ਜਿਉਂਦੇ ਜੀਅ ਮੇਰੇ ਕੋਲੋਂ-
ਰਹੀਆਂ ਦੂਰ ਬਲਾਵਾਂ।
ਜੱਗ ਜਿਊਣ ਹਮੇਸ਼ਾ-
ਮਾਵਾਂ ਠੰਡੀਆਂ ਛਾਵਾਂ।

ਇਕ ਦਿਨ ਸੱਟ ਲੱਗ ਸੀ ਮੇਰੇ-
ਲਹੂ ਸੀ ਜਾਂਦਾ ਚੋਈ।
ਚੁੰਨੀ ਪਾੜ ਕੇ ਪੱਟ ਬੰਨ੍ਹਦੀ-
ਮਾਂ ਸੀ ਮਣ-ਮਣ ਰੋਈ।
ਮੱਛੀ ਵਾਂਗੂੰ ਮਾਂ ਤੜਫੀ-
ਜਦ ਰੋਟੀ ਖੋਹੀ ਕਾਵਾਂ।
ਜੱਗ ਜਿਊਣ ਹਮੇਸ਼ਾ...

ਰੋਂਦੇ ਨੂੰ ਮੈਨੂੰ ਚੀਜ਼ੀ ਦੇ ਕੇ-
ਮਾਂ ਸੀ ਚੁੱਪ ਕਰਾਉਂਦੀ।
ਲੋਰੀਆਂ ਦੇ ਕੇ ਰਾਤੀਂ ਮੈਨੂੰ-



ਮਾਂ ਸੀ ਨਿੱਤ ਸੁਲਾਉਂਦੀ।
ਕਾਂ ਚਿੜੀ ਦੀ ਬਾਤ ਨਾ ਭੁਲਦੀ-
ਭਾਵੇਂ ਲੱਖ ਭੁਲਾਵਾਂ।
ਜੱਗ ਜਿਊਣ ਹਮੇਸ਼ਾ...

ਮਾਂ ਬਿਨਾਂ ਘਰ ਸੁੰਨਾ ਜਾਪੇ-
ਰੋਂਦੀਆਂ ਕੰਧਾਂ ਚਾਰੇ।
ਮਾਂ ਵਾਂਗੂੰ ਵਾਰ ਸਿਰ ਤੋਂ ਮਿਰਚਾਂ,
ਨਾ ਕੋਈ ਨਜ਼ਰ ਉਤਾਰੇ।
ਪੁੱਤ ਦਾ ਗੋਰਾ ਮੱਥਾ ਚੁੰਮ ਕੇ-
ਦੇਵੇ ਕੌਣ ਦੁਆਵਾਂ।
ਜੱਗ ਜਿਊਣ ਹਮੇਸ਼ਾ...

ਮਾਂ ਬਿਨ ਸੁੰਨੇ ਦਿਸਣ ਥਰੀਕੇ-
ਸੁੰਨਾ ਚਾਰ ਚੁਫ਼ੇਰਾ।
ਵੇ 'ਦੇਵ' ਅਖਵਾਉਣ ਵਾਸਤੇ-
ਦਿਲ ਹੁਣ ਰੋਂਦਾ ਮੇਰਾ।
ਨਿਆਣੀ ਉਮਰੇ ਮੇਰੀ ਮਾਂ ਹੀ-
ਮੇਰਾ ਸੀ ਸਿਰਨਾਵਾਂ।
ਜੱਗ ਜਿਊਣ ਹਮੇਸ਼ਾ...

•





## ਰੱਬਾ ਮਾਂ ਨਾ ਮਰੇ

ਪੁੱਤ ਧੀਆਂ ਤਾਂ ਕਰਨ ਅਰਜ਼ੋਈ,
ਕਿਸੇ ਦੀ ਰੱਬਾ ਮਾਂ ਨਾ ਮਰੇ।
ਬੱਚੇ ਰੋਂਦੇ ਨੇ ਜੀਹਨਾਂ ਦੀ ਮਾਂ ਮੋਈ,
ਕਿਸੇ ਦੀ ਰੱਬਾ ਮਾਂ ਨਾ ਮਰੇ।

ਮਾਂ ਹੱਸਦੀ ਜਦੋਂ ਹੈ ਰੱਬ ਹੱਸਦਾ।
ਮਾਂ ਨਾਲ ਹੈ ਜਹਾਨ ਏਹੇ ਵੱਸਦਾ।
ਲੱਭੇ ਮਾਂ ਨਾ ਸਿਵੇ ਦੇ ਵਿਚ ਖੋਈ।
ਕਿਸੇ ਦੀ ਰੱਬਾ...

ਮਾਵਾਂ ਨਾਲ ਨੇ ਰੌਣਕਾਂ ਹੁੰਦੀਆਂ।
ਕਿਸੇ ਗਲ਼ੀਆਂ ਮਾਂ ਬਿਨਾਂ ਮੁੰਦੀਆਂ।
ਛੱਤ ਘਰ ਦੀ ਹਮੇਸ਼ਾ ਜਾਵੇ ਚੋਈ।
ਕਿਸੇ ਦੀ ਰੱਬਾ ਮਾਂ...

ਬੱਚੇ ਮਾਂ ਨੂੰ ਵਿਲਕਦੇ ਰਹਿੰਦੇ ਨੇ।
ਬਿਨਾਂ ਮਾਂ ਦੇ ਮੁਸੀਬਤਾਂ ਸਹਿੰਦੇ ਨੇ।
ਦਿੰਦਾ ਮਾਂ ਦੇ ਵਗੈਰ ਨਾ ਕੋਈ ਢੋਈ।
ਕਿਸੇ ਦੀ ਰੱਬਾ ਮਾਂ...

ਬਿਨਾਂ ਮਾਂ ਦੇ ਯਤੀਮ ਬੰਦਾ ਹੋ ਜਾਵੇ।
ਜਿਊਂਦਾ ਜਾਗਦਾ ਜਹਾਨ ਵਿਚ ਖੋ ਜਾਵੇ।
ਜਿੰਦ ਦੁਖਾਂ ਦੀਆਂ ਸੂਲਾਂ ਨੇ ਪਰੋਈ।
ਕਿਸੇ ਦੀ ਰੱਬਾ ਮਾਂ...

ਮਾਵਾਂ ਜਿਊਂਦੀਆਂ ਹਮੇਸ਼ਾ ਰਹਿਣ ਜੱਗ 'ਤੇ।
ਰੰਗ ਦੂਣਾ ਚੜ੍ਹੇ ਬਾਬਲੇ ਦੀ ਪੱਗ 'ਤੇ।
ਮਾਂ ਮਰੇ ਨਾ ਕਦੇ ਵੀ ਕਿਤੇ ਕੋਈ।
ਕਿਸੇ ਦੀ ਰੱਬਾ ਮਾਂ...

ਅੱਖ 'ਦੇਵ' ਦੀ ਤਾਂ ਹੰਝੂ ਟਪਕਾਉਂਦੀ ਆ।
ਬੁੱਢੇ ਹੋਏ ਨੂੰ ਵੀ ਮਾਂ ਚੇਤੇ ਆਉਂਦੀ ਆ।
ਜਿਹੜੀ ਰੱਖਦੀ ਸੀ ਚੁੰਨੀ 'ਚ ਲੁਕੋਈ।
ਕਿਸੇ ਦੀ ਰੱਬਾ ਮਾਂ...

•



# ਮਾਵਾਂ ਠੰਡੀਆਂ ਛਾਵਾਂ



ਬਾਬਲ ਵਿਹੜੇ ਪਿੱਪਲੀ ਦੇ ਪੱਤ ਹਰੇ ਹਰੇ।
ਮਾਵਾਂ ਠੰਡੀਆਂ ਛਾਵਾਂ- ਛਾਵਾਂ ਕੌਣ ਕਰੇ

ਮਾਂ ਜਦ ਦੇਵੇ-ਮਿੱਠੀ ਲੋਰੀ।
ਮਾਂ ਦੀ ਲੋਰੀ ਦੁੱਧ ਕਟੋਰੀ।
ਨੈਣੀਂ ਨੀਂਦ ਭਰੇ।
ਮਾਵਾਂ ਠੰਡੀਆਂ ਛਾਵਾਂ...

ਮਾਂ ਜਦ ਆਪਣੀ ਗੋਦ ਬੈਠਾਵੇ।
ਸੁਰਗਾਂ ਤੋਂ ਵਧ ਸ਼ਾਂਤੀ ਆਵੇ।
ਰਹਿੰਦੇ ਦੁੱਖ ਪਰ੍ਹੇ।
ਮਾਵਾਂ ਠੰਡੀਆਂ ਛਾਵਾਂ...

ਮਾਵਾਂ ਲਾਡ ਲਡਾਉਣ ਪੁੱਤਾਂ ਨੂੰ।
ਰੋਂਦਿਆਂ ਤਾਈਂ ਹਸਾਉਣ ਪੁੱਤਾਂ ਨੂੰ।
ਮਾਂ ਨਾ ਦੁੱਖ ਜਰੇ।
ਮਾਵਾਂ ਠੰਡੀਆਂ ਛਾਵਾਂ...

ਮਾਂ ਜਦ ਵਿਹੜੇ ਚਰਖੀ ਡਾਹਵੇ।
ਪੂਣੀਆਂ ਕੱਤਦੀ ਗੀਤ ਉਹ ਗਾਵੇ।
ਰੌਣਕਾਂ ਰਹਿਣ ਘਰੇ।
ਮਾਵਾਂ ਠੰਡੀਆਂ ਛਾਵਾਂ...

ਮਾਵਾਂ ਧੀਆਂ ਜਦ ਰਲ਼ ਬਹਿੰਦੀਆਂ।
ਦੁਖ ਭੁੱਲ ਜਾਵਣ ਖ਼ੁਸ਼ ਨੇ ਰਹਿੰਦੀਆਂ।
ਘਰ ਹੁੰਗਾਰੇ ਭਰੇ।
ਮਾਵਾਂ ਠੰਡੀਆਂ ਛਾਵਾਂ...

ਮਾਂ ਨਾਲ ਸਜਦਾ ਚੌਂਕਾ-ਚੁੱਲ੍ਹਾ।
ਘਰ ਦਾ ਬੂਹਾ ਰਹਿੰਦਾ ਖੁੱਲ੍ਹਾ।
'ਦੇਵ' ਦੇ ਬੋਲ ਖ਼ਰੇ।
ਮਾਵਾਂ ਠੰਡੀਆਂ ਛਾਵਾਂ...

•



## ਮਾਂ ਹੁੰਦੀ ਏ ਮਾਂ

ਮਾਂ ਹੁੰਦੀ ਏ ਮਾਂ,
ਓ ਦੁਨੀਆਂ ਵਾਲਿਉ।
ਮਾਂ ਹੈ ਠੰਡੀ ਛਾਂ,
ਓ ਦੁਨੀਆਂ ਵਾਲਿਓ।

ਮਾਂ ਬਿਨਾਂ ਕੋਈ ਨਾ,
ਲਾਡ ਲੁਡਾਉਂਦਾ।
ਰੋਂਦਿਆਂ ਨੂੰ ਨਾ,
ਚੁੱਪ ਕਰਾਉਂਦਾ।
ਖੋਹ ਲੈਂਦੇ ਟੁੱਕ ਕਾਂ।
ਓ ਦੁਨੀਆਂ ਵਾਲਿਓ।
ਮਾਂ ਹੁੰਦੀ ਏ ਮਾਂ...

ਬੱਚਿਆਂ ਦਾ ਦੁਖ,
ਮਾਂ ਨਾ ਸਹਿੰਦੀ।
ਗਿੱਲੀ ਥਾਂ 'ਤੇ,
ਆਪ ਹੈ ਪੈਂਦੀ।



ਪਾਉਂਦੀ ਸੁੱਕੀ ਥਾਂ।
ਓ ਦੁਨੀਆਂ ਵਾਲਿਓ।
ਮਾਂ ਹੁੰਦੀ ਏ ਮਾਂ...

ਮਾਂ ਬਿਨਾਂ ਜੱਗ,
ਘੁੱਪ ਹਨੇਰਾ।
ਸੁੰਨਾ ਦਿਸਦਾ,
ਚਾਰ ਚੁਫ਼ੇਰਾ।
ਕੋਈ ਨਾ ਫੜਦਾ ਬਾਂਹ।
ਓ ਦੁਨੀਆਂ ਵਾਲਿਓ।
ਮਾਂ ਹੁੰਦੀ ਏ ਮਾਂ...

ਮਾਂ ਦੀ ਪੂਜਾ,
ਰੱਬ ਦੀ ਪੂਜਾ।
ਮਾਂ ਤਾਂ ਰੱਬ ਦਾ,
ਰੂਪ ਹੈ ਦੂਜਾ।
ਮਾਂ ਹੈ ਰੱਬ ਦਾ ਨਾਂ।
ਓ ਦੁਨੀਆਂ ਵਾਲਿਓ।
ਮਾਂ ਹੁੰਦੀ ਏ ਮਾਂ...



ਰੱਬ ਦੇਵ
ਕਰੇ ਅਰਜੋਈ
ਬੱਚਿਆਂ ਦੀ ਮਾਂ-
ਮਰੇ ਨਾ ਕੋਈ।
ਖੋਹ ਲੈਂਦੇ ਟੁੱਕ ਕਾਂ
ਓ ਦੁਨੀਆਂ ਵਾਲਿਓ।
ਮਾਂ ਹੁੰਦੀ ਏ ਮਾਂ...

•



## ਮਾਂ ਦੇ ਮਿੱਠੇ ਬੋਲ

ਮਾਂ ਦੇ ਮਿੱਠੇ ਬੋਲ- ਮਿੱਠੇ ਗੰਨੇ ਦੀਆਂ ਪੋਰੀਆਂ।
ਤੇਰੇ ਬਿਨਾਂ ਦੇਵੇ ਮਾਏ- ਕੌਣ ਸਾਨੂੰ ਲੋਰੀਆਂ।

ਮਾਂ ਦੇ ਬਿਨਾਂ ਸੁੰਨਾ ਹੈ- ਜਹਾਨ ਸਾਰਾ ਲੱਗਦਾ।
ਹੰਝੂਆਂ 'ਚ ਭਿੱਜੇ- ਲੜ ਬਾਬਲੇ ਦੀ ਪੱਗ ਦਾ।
ਮਾਂ ਬਿਨਾਂ ਕਾਹਦੀਆਂ- ਵਿਸਾਖੀਆਂ ਤੇ ਲੋਹੜੀਆਂ।
ਮਾਂ ਦੇ ਮਿੱਠੇ ਬੋਲ...

ਮਾਂ ਦੇ ਬਿਨਾਂ ਦੁਖ ਨੇ- ਹਮੇਸ਼ਾ ਦਿੱਤੇ ਜੱਗ ਨੇ।
ਉੱਚੀਆਂ ਹਵੇਲੀਆਂ ਨੂੰ- ਗਏ ਜਿੰਦੇ ਲੱਗ ਨੇ।
ਬਾਪੂ ਦੇ ਚੁਬਾਰਿਆਂ 'ਚ- ਹੋਣ ਨਿੱਤ ਚੋਰੀਆਂ।
ਮਾਂ ਦੇ ਮਿੱਠੇ ਬੋਲ...

ਕਰਦਾ ਹੈ ਚਿੱਤ ਮਾਏ ਹਰ ਵੇਲੇ ਰਾਤ ਨੂੰ।
ਰਾਜੇ ਰਾਣੀ ਵਾਲੀ ਤਾਂ- ਸੁਨਣ ਲਈ ਬਾਤ ਨੂੰ।
ਰਹਿਗੀਆਂ ਵਿਚਾਲੇ ਬਾਤਾਂ- ਜਿਹੜੀਆਂ ਸੀ ਤੋਰੀਆਂ।
ਮਾਂ ਦੇ ਮਿੱਠੇ ਬੋਲ...

ਤੁਰ ਗਈ ਤੂੰ ਆਪ ਮਾਏ– ਮੈਂ ਵੀ ਬੈਠੇ ਰਹਿਣਾ ਨਾ।
ਵੇ ਪੁੱਤ ਦੇਵ ਮਾਏ– ਹੁਣ ਕਿਸੇ ਕਹਿਣਾ ਨਾ।
ਕਰਦਾ ਥਰੀਕੇ ਗੱਲਾਂ– ਖ਼ਰੀਆਂ ਤੇ ਕੋਰੀਆਂ।
ਮਾਂ ਦੇ ਮਿੱਠੇ ਬੋਲ...

•



## ਮੇਰੇ ਕੋਲ ਹੈ ਮੇਰੀ ਮਾਂ

ਕਿਸੇ ਨੇ ਖੂਹ ਤੇ ਖੇਤ ਸਾਂਭ ਲਏ- ਕਿਸੇ ਨੇ ਸਾਂਭ ਲਈ ਘਰ ਦੀ ਥਾਂ।
ਮੈਂ ਹਾਂ ਚੰਗਿਆਂ ਕਰਮਾਂ ਵਾਲਾ- ਮੇਰੇ ਕੋਲ ਹੈ ਮੇਰੀ ਮਾਂ।

ਮੇਰੇ ਲਈ ਫਰਿਸ਼ਤਾ ਮਾਂ ਹੈ।
ਰੱਬ ਤੋਂ ਵੱਡਾ ਰਿਸ਼ਤਾ ਮਾਂ ਹੈ।
ਜੇ ਮਾਂ ਹੈ ਤਾਂ ਮੈਂ ਹਾਂ।
ਮੈਂ ਹਾਂ ਚੰਗਿਆਂ ਕਰਮਾਂ...

ਮਾਂ ਦੇ ਨਾਲ ਉਜਾਲਾ ਘਰ ਵਿਚ।
ਧੁੱਪ ਲਗੇ ਨਾ ਪਾਲ਼ਾ ਘਰ ਵਿਚ।
ਰਹਿੰਦੇ ਦੁਖ ਪਰ੍ਹਾਂਅ।
ਮੈਂ ਹਾਂ ਚੰਗਿਆਂ ਕਰਮਾਂ...

ਹੰਝੂ ਪੂੰਝੇ ਜਦ ਮੈਂ ਰੋਵਾਂ।
ਚੁੰਨੀ ਝੱਲੇ ਜਦ ਮੈਂ ਸੋਵਾਂ।
ਮੇਰੇ ਸਿਰ 'ਤੇ ਮਾਂ ਦੀ ਛਾਂ।
ਮੈਂ ਹਾਂ ਚੰਗਿਆਂ ਕਰਮਾਂ...

ਜਿਸ ਘਰ ਦੇ ਵਿਚ ਮਾਂ ਨਾ ਹੋਵੇ।
ਚੌਂਕਾ ਚੁੱਲ੍ਹਾ ਵਿਹੜਾ ਰੋਵੇ।
ਬਹਿਣ ਬਨੇਰੇ ਕਾਂ।
ਮੈਂ ਹਾਂ ਚੰਗਿਆਂ ਕਰਮਾਂ...

ਸਦਾ ਉਡੀਕਣ ਮਾਂ ਦੀਆਂ ਅੱਖਾਂ।
ਮਾਂ ਅਸੀਸਾਂ ਦਿੰਦੀ ਲੱਖਾਂ।
ਜੇ ਮੈਂ ਹੋਵਾਂ ਪਰ੍ਹਾਂਅ।
ਮੈਂ ਹਾਂ ਚੰਗਿਆਂ ਕਰਮਾਂ...

ਮਾਂ ਦਾ ਕਰਜ ਉਤਾਰ ਨ੍ਹੀਂ ਸਕਦਾ।
ਮਾਂ ਦਾ ਦੁਖ ਸਹਾਰ ਨ੍ਹੀ ਸਕਦਾ।
ਸੱਚੀ ਗੱਲ ਕਰਾਂ।
ਮੈਂ ਹਾਂ ਚੰਗਿਆਂ ਕਰਮਾਂ...

'ਦੇਵ' ਤੂੰ ਮਾਂ ਦੀ ਸੇਵਾ ਕਰ ਲੈ।
ਨਾਲ ਰਹਿਮਤਾਂ ਝੋਲੀ ਭਰ ਲੈ।
ਤੇਰਾ ਵੱਸੇ ਗਰਾਂ।
ਮੈਂ ਹਾਂ ਚੰਗਿਆਂ ਕਰਮਾਂ...

•

# ਮੇਰੀਏ ਨੀ ਮਾਏ

ਮੇਰੀਏ ਨੀ ਮਾਏ- ਦੁਖਾਂ ਸੁਖਾਂ ਦੀਏ ਮਹਿਰਮੇਂ-
ਇਕ ਤੈਨੂੰ ਅਰਜ਼ ਕਰਾਂ।
ਵੱਸਦੇ ਨੇ ਜਿਥੇ ਲੋਕੀ-ਦਾਜ ਦੇ ਨ੍ਹੀਂ ਲੋਂਭੀ-
ਧੀ ਨੂੰ ਮੰਗੀ ਮਾਏ ਓਸ ਨਾ ਗਰਾਂ।

ਕਈ ਵਾਰੀ ਧੀ ਤੇਰੀ-
ਸੋਚਦੀ ਨਿਮਾਣੀ ਨੀ।
ਅੱਗੇ ਲੋਕਾਂ ਸਹੁੰ-
ਦੁੱਧ ਪੁੱਤ ਵਾਲੀ ਖਾਣੀ ਨੀ।
ਕੇਡਾ ਭੈੜਾ ਆ ਗਿਆ ਜ਼ਮਾਨਾ ਮਾਏ ਹੁਣ-
ਲੋਕੀ ਪੁੱਤਾਂ ਦੀ ਵੀ ਵੇਚ ਦਿੰਦੇ ਛਾਂ।
ਮੇਰੀਏ ਨੀ ਮਾਏ...

ਚਾਂਦੀ ਦੀਆਂ ਕੌਡਾਂ ਨੂੰ ਜੋ-
ਕਰਦੇ ਪਿਆਰ ਨੀ।
ਪੁੱਛਦੇ ਨਾ ਕਦੇ ਓਹ-
ਬੇਗਾਨੀ ਧੀ ਦੀ ਸਾਰ ਨੀ।

ਸੋਹਲ ਜੇਹੀ ਜਿੰਦ ਨੂੰ- ਲਿਤਾੜ ਦਿੰਦੇ ਪੈਰਾਂ ਥੱਲੇ-
ਸੋਚ ਸੋਚ ਅੰਮੀਏਂ ਡਰਾਂ।
ਮੇਰੀਏ ਨੀ ਮਾਏ...

ਦਾਜ ਜਿਹੜੇ ਮੰਗਦੇ ਨੇ-
ਮਾਏ ਮੂੰਹੋਂ ਬੋਲ ਨੀ।
ਦੇਣਗੇ ਉਹ ਪੱਗ ਮੇਰੇ-
ਬਾਬਲੇ ਦੀ ਰੋਲ਼ ਨੀ।
ਉਨ੍ਹਾਂ ਦਾ ਤਾ ਮੂੰਹ ਮਾਏ ਭਰਿਆ ਨੀ ਜਾਣਾ-
ਭਾਵੇਂ ਘਰ ਵੀ ਲਿਖਾ ਦੀਂ ਉਨ੍ਹਾਂ ਨਾਂਅ।
ਮੇਰੀਏ ਨੀ ਮਾਏ...

ਦਾਜ ਦੀਆਂ ਭੁੱਖੀਆਂ ਨੇ-
ਉਚੀਆਂ ਅਟਾਰੀਆਂ।
ਹੈ ਨ੍ਹੀਂ ਜਿੱਥੇ ਲੋਭ-
ਸਾਨੂੰ ਕੁੱਲੀਆਂ ਪਿਆਰੀਆਂ।
ਮੰਗਦੀ ਥਰੀਕੇ ਜਿਥੇ ਵਸਦਾ ਹੈ ਦੇਵ-
ਉਹਦਾ ਪਿੰਡ ਲੁਧਿਆਣੇ ਤੋਂ ਪਰ੍ਹਾਂ।
ਮੇਰੀਏ ਨੀ ਮਾਏ...

•

## ਮਾਏ ਯਾਦ ਆਉਂਦੀਆਂ

ਮਾਏ ਯਾਦ ਆਉਂਦੀਆਂ ਨੇ ਝਿੜਕਾਂ ਹੁਣ ਤੇਰੀਆਂ।
ਸ਼ਹਿਦ ਦੀਆਂ ਘੁੱਟਾਂ ਮਾਏ ਮਿੱਠੀਆਂ ਗਨੇਰੀਆਂ।

ਤੇਰਾ ਮਾਏ ਝਿੜਕਣਾ– ਤੇ ਮੇਰਾ ਮਾਏ ਰੁਸਣਾ।
ਬੁੱਕਲ 'ਚ ਲੈ ਕੇ ਮੈਨੂੰ– ਦੁਖ ਮੇਰਾ ਪੁੱਛਣਾ।
ਥਾਪੜਨੀ ਪਿੱਠ ਮੈਨੂੰ ਦੇਣੀਆਂ ਦਲੇਰੀਆਂ।
ਮਾਏ ਯਾਦ ਆਉਂਦੀਆਂ...

ਪਹਿਲਾਂ ਘੂਰ ਦੇਣਾ–ਪਿਛੋਂ ਕਰਨਾ ਪਿਆਰ ਨੀ।
ਪੋਲੀ ਜੇਹੀ ਚਪੇੜ ਮੇਰੀ ਗਲ੍ਹ ਉਤੇ ਮਾਰਨੀ।
ਘੂਰਨਾ ਵੀ–ਕਰਨੀਆਂ ਸਿਫ਼ਤਾਂ ਵੀ ਮੇਰੀਆਂ।
ਮਾਏ ਯਾਦ ਆਉਂਦੀਆਂ...

ਹਾਕ ਮਾਰ ਪਿਛੋਂ ਮੈਨੂੰ– ਜਾਂਦੇ ਤਾਈਂ ਰੋਕਣਾ।
ਦੂਰ ਨਾ ਜਾਈਂ ਵੇ ਪੁੱਤ, ਏਨਾ ਆਖ ਟੋਕਣਾ।
ਹੋ ਜਾਂ ਜੇ ਮੈਂ ਲੇਟ– ਆਉਣ ਅੱਖਾਂ ਅੱਗੇ ਨੇ ਹਨੇਰੀਆਂ।
ਮਾਏ ਯਾਦ ਆਉਂਦੀਆਂ...

ਹਾਕਾਂ ਮਾਰ ਕੇ ਜਗਾਉਣਾ ਮੈਨੂੰ ਹੁੰਦੀ ਦੇਖ ਦੇਰ ਨੂੰ।
ਭੇਜਣ ਸਕੂਲੇ ਤਿਆਰ ਕਰਕੇ ਸਵੇਰ ਨੂੰ।
ਚੂਰੀ 'ਚ ਬਦਾਮਾਂ ਦੀਆਂ ਗਿਰੀਆਂ ਵਥੇਰੀਆਂ।
ਮਾਏ ਯਾਦ ਆਉਂਦੀਆਂ...

ਬਚਪਨ ਵਾਲੇ ਦਿਨ– ਮਾਏ ਕਿੰਨੇ ਪਿਆਰੇ ਸੀ।
ਝਿੜਕਦੀ ਤੂੰ– ਆਉਂਦੇ 'ਦੇਵ' ਨੂੰ ਨਜ਼ਾਰੇ ਸੀ।
ਹੁਣ ਕਰ ਚੇਤੇ– ਅੱਖਾਂ ਭਰ ਆਉਣ ਮੇਰੀਆਂ।
ਮਾਏ ਯਾਦ ਆਉਂਦੀਆਂ...

•



## ਮਾਵਾਂ

ਪੇਕੇ ਧੀਆਂ ਦੇ ਹੁੰਦੇ- ਨਾਲ ਨੇ ਮਾਵਾਂ ਦੇ।
ਮਾਣ ਕਰਨ ਭਰਜਾਈਆਂ ਸੰਗ ਭਰਾਵਾਂ ਦੇ।

ਜਿੰਨਾ ਚਿਰ ਮਾਂ ਮਾਲਕ ਘਰ ਦੀ।
ਧੀ ਨੂੰ ਉਡੀਕੇ ਦੇਹਲੀ ਦਰ ਦੀ।
ਬੋਲ ਬਨੇਰੇ ਉਤੇ ਸੁਣਦੇ ਕਾਵਾਂ ਦੇ,
ਪੇਕੇ ਧੀਆਂ ਦੇ ਹੁੰਦੇ...

ਮਾਂ ਧੀ ਦਾ ਹੈ ਦੁੱਖ ਸੁੱਖ ਸੁਣਦੀ।
ਦਰੀਆਂ ਖੇਸ ਹੈ ਧੀ ਲਈ ਬੁਣਦੀ।
ਰੱਖਦੀ ਵਿਚ ਸੰਦੂਕ ਨਾਲ ਹੈ ਚਾਵਾਂ ਦੇ।
ਪੇਕੇ ਧੀਆਂ ਦੇ ਹੁੰਦੇ...

ਬਾਬਲ ਦੀ ਧਿਰ ਮਾਂ ਹੈ ਰਹਿੰਦੀ।
ਧੀ ਦੋਨਾਂ ਦੀ ਛਾਵੇਂ ਬਹਿੰਦੀ।
ਗਲ੍ਹ ਲੱਗ ਗੱਲਾਂ ਕਰਦੀ ਮੱਝਾਂ ਗਾਵਾਂ ਦੇ।
ਪੇਕੇ ਧੀਆਂ ਦੇ ਹੁੰਦੇ...

ਰਹਿਣ ਜਿਊਂਦੇ ਮਾਂ ਪਿਉ ਪਿਆਰੇ।
ਵੀਰ ਭਾਬੀਆਂ ਦੇਣ ਸੰਧਾਰੇ।
ਸਾਹ ਲੈਂਦੇ ਨੇ ਨਾਲ ਜੋ ਧੀ ਦੇ ਸਾਹਵਾਂ ਦੇ।
ਪੇਕੇ ਧੀਆਂ ਦੇ ਹੁੰਦੇ...

ਧੀ ਦੁਖੀ ਜੇ- ਬਾਬਲ ਰੋਵੇ।
ਹੰਝੂਆਂ ਸੰਗ ਮਾਂ ਚੁੰਨੀ ਧੋਵੇ।
'ਦੇਵ' ਰੋਵੇ ਦਿਨ ਚੇਤੇ ਕਰਕੇ ਲਾਵਾਂ ਦੇ।
ਪੇਕੇ ਧੀਆਂ ਦੇ ਹੁੰਦੇ...
•



# ਨੀ ਮਾਏ ਮੇਰੀਏ

ਬੁਰੇ ਧੀਆਂ ਦੇ ਲੇਖ– ਨੀ ਮਾਏ ਮੇਰੀਏ।
ਤੂੰ ਖੋਲ ਕਿਤਾਬਾਂ ਦੇਖ– ਨੀ ਮਾਏ ਮੇਰੀਏ।

ਬਾਬਲ ਵਿਹੜਾ– ਮਹਿਲ ਮੁਨਾਰੇ।
ਇਕ ਦਿਨ ਰੋਂਦਿਆਂ– ਛੱਡ ਕੇ ਸਾਰੇ।
ਤੁਰ ਜਾਣਾ ਪਰਦੇਸ।
ਨੀ ਮਾਏ ਮੇਰੀਏ...

ਬਾਬਲ ਵਿਹੜੇ ਧੀਆਂ ਧਰੇਕਾਂ।
ਪਲ ਪਲ ਵਧਦੀਆਂ ਸਾਵੀਆਂ ਡੇਕਾਂ।
ਮਾਂ ਦੇ ਮੱਥੇ ਮੇਖ।
ਨੀ ਮਾਏ ਮੇਰੀਏ...

ਧੀ ਬਾਬਲ ਦੀ ਪੱਗ ਦਾ ਟੋਟਾ।
ਦਾਜ ਦਾ ਲੋਭੀ ਜੱਗ ਹੈ ਖੋਟਾ।
ਧੀ ਦੁਖਾਂ ਦੀ ਹੇਕ।
ਨੀ ਮਾਏ ਮੇਰੀਏ...

ਰੱਬ ਨੇ ਦੂਰ ਹੈ ਚੋਗ ਖਿਲਾਰੀ।
ਕੂੰਜਾਂ ਜਾਣਾ ਮਾਰ ਉਡਾਰੀ।
ਕਰ ਜੋਗੀ ਦਾ ਭੇਖ਼।
ਨੀ ਮਾਏ ਮੇਰੀਏ...

ਕਹਿੰਦਾ 'ਦੇਵ ਥਰੀਕੇ' ਲੋਕੋ।
ਪੁੱਠੀਆਂ ਰਸਮਾਂ ਰੀਤਾ ਰੋਕੋ।
ਦੁਨੀਆਂ ਬਣ ਜਾਏ ਨੇਕ।
ਨੀ ਮਾਏ ਮੇਰੀਏ...
•



## ਧੀਆਂ ਦੇਣ ਦੁਹਾਈ

ਧੀਆਂ ਦੇਣ ਦੁਹਾਈ–ਸਮੇਂ ਦਿਓ ਵਾਰਸੋ।
ਦਾਜ ਹੈ ਇਕ ਬੁਰਾਈ– ਸਮੇਂ ਦਿਓ ਵਾਰਸੋ।

ਧੀ ਦਾ ਬਾਪ ਗ਼ਰੀਬ ਜੇ ਹੋਵੇ।
ਧੀ ਤੋਂ ਚੋਰੀ ਲੁਕ–ਲੁਕ ਰੋਵੇ।
ਜੇ ਨਾ ਜਾਵੇ ਪਰਣਾਈ।
ਸਮੇਂ ਦਿਓ ਵਾਰਸੋ...

ਪੁੱਤ ਨਾ ਵੇਚੋ ਨੇਕੀ ਖੱਟੋ।
ਜਿਨਸਾਂ ਵਾਂਗੂੰ ਮੁੱਲ ਨਾ ਵੱਟੋ।
ਦਾਜ ਹੈ ਕੂੜ ਕਮਾਈ।
ਸਮੇਂ ਦਿਓ ਵਾਰਸੋ...

ਦਾਜ ਦੇ ਲੋਭੀ ਅਕਲੋਂ ਹਾਰੇ।
ਲਾਲਚ ਦੇ ਅੱਜ ਇਕ ਵਣਜਾਰੇ।
ਧੀ ਇਕ ਮਾਰ ਮੁਕਾਈ।
ਸਮੇਂ ਦਿਓ ਵਾਰਸੋ...

ਖ਼ਬਰਾਂ ਦੇ ਨਿਤ ਅੱਖਰ ਕਾਲੇ।
ਦੁਖ ਦੱਸਦੇ ਨੇ ਧੀਆਂ ਵਾਲੇ।
ਪੜ੍ਹਦੀ ਨਿਤ ਲੋਕਾਈ।
ਸਮੇਂ ਦਿਓ ਵਾਰਸੋ...

ਦਾਜ ਲਵੋ ਨਾ- ਦਾਜ ਨੂੰ ਰੋਕੋ।
ਨੇਕੀ ਖੱਟ ਲਓ- ਭਲਿਓ ਲੋਕੋ।
ਕਰ ਲਓ 'ਦੇਵ' ਭਲਾਈ।
ਸਮੇਂ ਦਿਓ ਵਾਰਸੋ...

•



## ਧੀਆਂ-ਧਿਆਣੀਆਂ

ਧੀਆਂ ਪੁੱਤਾਂ ਵਾਲਾ ਮੰਗਣ ਪਿਆਰ ਅੰਮੀਏਂ।
ਤੇਰੇ ਘਰੇ ਰਹਿਣਾ ਧੀਆਂ ਦਿਨ ਚਾਰ ਅੰਮੀਏਂ।

ਧੀਆਂ ਬਾਬਲੇ ਦੀ ਪੱਗ ਦਾ ਨੇ ਟੋਟਾ ਹੁੰਦੀਆਂ।
ਧੀਆਂ ਅੰਮੜੀ ਦੀ ਚੁੰਨੀ ਉਤੇ ਗੋਟਾ ਹੁੰਦੀਆਂ।
ਤੇਰੇ ਬਾਗੀਂ ਚੰਦ ਰੋਜ ਦੀ ਬਹਾਰ ਅੰਮੀਏ।
ਧੀਆਂ ਪੁੱਤਾਂ ਵਾਲਾ...

ਧੀਆਂ ਹੁੰਦੀਆਂ ਨੇ ਬਾਬਲੇ– ਦਿੱਤੀ ਮਿੱਠੀ ਲੋਰੀ।
ਧੀਆਂ ਹੁੰਦੀਆਂ ਨੇ ਮਾਂ ਦੇ– ਘਰ ਦੁੱਧ ਦੀ ਕਟੋਰੀ।
ਸੁੱਖ ਮਾਪਿਆਂ ਦੀ ਮੰਗਣ ਹਜ਼ਾਰ ਅੰਮੀਏ।
ਧੀਆਂ ਪੁੱਤਾਂ ਵਾਲਾ...

ਧੀਆਂ ਬਾਬਲੇ ਦੇ ਮੱਥੇ ਦਾ ਪਸੀਨਾ ਹੁੰਦੀਆਂ।
ਮਾਂ ਦੀ ਆਂਦਰ ਤੇ ਹਾੜ ਦਾ ਮਹੀਨਾ ਹੁੰਦੀਆਂ।
ਧੀ ਦਾ ਗੱਡੇ ਜਿੰਨਾ ਹੁੰਦਾ ਸਿਰ ਭਾਰ ਅੰਮੀਏ।
ਧੀਆਂ ਪੁੱਤਾਂ ਵਾਲਾ...

ਧੀਆਂ ਹੁੰਦੀਆਂ ਨੇ ਬਾਬਲੇ ਦੀ ਚਿਹਰੇ ਦੀ ਉਦਾਸੀ।
'ਦੇਵ' ਹੰਝੂਆਂ 'ਚ ਭਿੱਜੀ– ਮਾਂ ਦੇ ਬੁਲ੍ਹਾਂ ਉਤੇ ਹਾਸੀ।
ਕਹਿੰਦਾ ਚਿੜੀਆਂ ਧੀਆਂ ਨੂੰ ਸੰਸਾਰ ਅੰਮੀਏ।
ਧੀਆਂ ਪੁੱਤਾਂ ਵਾਲਾ...

•



# ਨੀ ਮਾਏ ਮੇਰੀਏ

ਧੀ ਵਰਗੀ ਨੂੰਹ ਨੂੰ ਜਾਣ– ਨੀ ਮਾਏ ਮੇਰੀਏ।
ਨੂੰਹ ਹੁੰਦੀ ਘਰ ਦਾ ਮਾਣ– ਨੀ ਮਾਏ ਮੇਰੀਏ।

ਨੂੰਹ ਹੁੰਦੀ ਹੈ ਭਾਗ ਨੀ ਘਰ ਦਾ।
ਨੂੰਹ ਦੇ ਨਾਲ ਹੈ ਵਿਹੜਾ ਭਰਦਾ।
ਨੂੰਹ ਖ਼ਾਨਦਾਨ ਦੀ ਸ਼ਾਨ।
ਨੀ ਮਾਏ ਮੇਰੀਏ...

ਧੀ ਨੇ ਲਾਉਣੇ ਸਹੁਰੀਂ ਡੇਰੇ।
ਨੂੰਹ ਨੇ ਰਹਿਣਾ ਕੋਲ ਨੀ ਤੇਰੇ।
ਤੈਥੋਂ ਜਿੰਦ ਕੁਰਬਾਨ।
ਨੀ ਮਾਏ ਮੇਰੀਏ...

ਮੰਗਿਆ ਦਾਜ ਕੀਹਦੇ ਕੰਮ ਆਊ।
ਪਤਾ ਨਈਂ ਇਹਨੂੰ ਕੌਣ ਹੰਢਾਊ।
ਆਪਾਂ ਏਥੇ ਮਹਿਮਾਨ।
ਨੀ ਮਾਏ ਮੇਰੀਏ...

ਨਾਲ ਸਟੋਵਾਂ ਸੜਨ ਨਾ ਨੂੰਹਾਂ।
ਬਿਨ ਆਈ ਤੋਂ ਮਰਨ ਨਾ ਨੂੰਹਾਂ।
ਸੱਸਾਂ ਮਾਵਾਂ ਜੇ ਬਣ ਜਾਣ।
ਨੀ ਮਾਏ ਮੇਰੀਏ...

ਨੂੰਹ ਨੂੰ ਸਮਝੇ ਧੀ ਘਰ ਜਿਹੜਾ।
'ਦੇਵ' ਸੁਖੀ ਉਹੋ ਵੱਸੇ ਵਿਹੜਾ।
ਜਿਹੜਾ ਨੂੰਹ ਦੀ ਕਰੇ ਪਛਾਣ।
ਨੀ ਮਾਏ ਮੇਰੀਏ...

•



# ਮਾਏ ਮੇਰੀਏ

ਅਜੇ ਦੁੱਧ ਨਾ ਚੁੰਘਿਆ ਤੇਰਾ,
ਨੀ ਮਾਏ ਮੇਰੀਏ।
ਨਾ ਕੁਖ ਵਿਚ ਗਲ੍ਹ ਘੁਟ ਮੇਰਾ,
ਨੀ ਮਾਏ ਮੇਰੀਏ।

ਧੀ 'ਤੇ ਜ਼ੁਲਮ ਕਮਾਵੇਂ ਕਾਹਤੋਂ।
ਗਲ੍ਹ 'ਤੇ ਛੁਰੀ ਚਲਾਵੇਂ ਕਾਹਤੋਂ।
ਮੈਂ ਕੀ ਵਿਗਾੜਿਆ ਤੇਰਾ।
ਨੀ ਮਾਏ ਮੇਰੀਏ...

ਤੂੰ ਰੱਬ ਵਰਗੀ ਮਾਂ ਹੈਂ ਮੇਰੀ।
ਮੈਂ ਆਂਦਰ ਹਾਂ ਢਿੱਡ ਦੀ ਤੇਰੀ।
ਕਿਉਂ ਘਰ ਵਿਚ ਕਰੇਂ ਹਨੇਰਾ।
ਨੀ ਮਾਏ ਮੇਰੀਏ...

ਮਾਏ ਐਨਾ ਕਰਮ ਕਮਾ ਦੇ।
ਇਕ ਵਾਰੀ ਮੈਨੂੰ ਜੱਗ ਦਿਖਾ ਦੇ।
ਤੇਰਾ ਕਰੂਗੀ ਮਾਣ ਵਧੇਰਾ।
ਨੀ ਮਾਏ ਮੇਰੀਏ...



ਔਰਤ ਦਾ ਦੁਖ ਔਰਤ ਜਾਣੇ।
ਮਰਦ ਸਦਾ ਵਰਤਾਉਂਦਾ ਭਾਣੇ।
ਕਿਉਂ ਕਰਦੀ ਪੱਥਰ ਜੇਰਾ।
ਨੀ ਮਾਏ ਮੇਰੀਏ...

ਪੂਣੀ ਕੱਤੂੰ ਚਰਖੀ ਡਾਊਂ।
ਆਪਣਾ ਨੀ ਮੈਂ ਵੀਰ ਖਿਡਾਊਂ।
'ਦੇਵ' ਕਰੂੰਗੀ ਕੰਮ ਵਥੇਰਾ।
ਨੀ ਮਾਏ ਮੇਰੀਏ...

•



# ਨੀ ਮੇਰੀ ਅੰਮੜੀਏ

ਨਾ ਮੈਂ ਮੰਗਦੀ ਦੁੱਧ ਕਟੋਰੀ।
ਨਾ ਮੈਂ ਮੰਗਦੀ ਮਿੱਠੀ ਲੋਰੀ।
ਇਕ ਧੀ ਰਹੀ ਕੁਰਲਾ,
ਨੀ ਮੇਰੀ ਅੰਮੜੀਏ– ਮੈਨੂੰ ਦੇ ਤੂੰ ਜੱਗ ਦਿਖਾ।

ਕੁੱਖ ਵਿਚ ਬੈਠੀ ਕੰਜਕ ਬੋਲੇ।
ਨਿੱਕੀ ਜੇਹੀ ਅੱਖ ਨਾ ਖੋਲ੍ਹੇ।
ਨਾ ਕੁਖ ਨੂੰ ਕਬਰ ਬਣਾ।
ਨੀ ਮੇਰੀ ਅੰਮੜੀਏ...

ਕੰਨੀਂ ਪੈਂਦੀਆਂ ਖ਼ਬਰਾਂ ਬੁਰੀਆਂ।
ਡਾਕਟਰ ਕਰਦੇ ਤਿੱਖੀਆਂ ਛੁਰੀਆਂ।
ਧੀ ਨੂੰ ਲੈ ਬਚਾ।
ਨੀ ਮੇਰੀ ਅੰਮੜੀਏ...

ਮਾਏ ਮੇਰੀਏ ਕੁੜੀਆਂ ਚਿੜੀਆਂ।
ਫੁੱਲਾਂ ਵਾਂਗੂੰ ਰਹਿਣ ਜੋ ਖਿੜੀਆਂ।
ਰੌਣਕਾਂ ਦਿੰਦੀਆਂ ਲਾ।
ਨੀ ਮੇਰੀ ਅੰਮੜੀਏ...

ਏਹ ਜੱਗ ਮਾਏ ਭੈੜਾ ਝੂਠਾ।
ਗਲ੍ਹ ਵਿਚ ਦੇ ਕੇ ਧੀ ਦੇ ਗੂਠਾ।
ਦਿੰਦਾ ਮਾਰ ਮੁਕਾ।
ਨੀ ਮੇਰੀ ਅੰਮੜੀਏ...

ਸੱਚ 'ਥਰੀਕੇ' ਦਾ ਤੂੰ ਜਾਣੀਂ।
ਮਾਂ ਤੇ ਧੀ ਦੀ ਸਾਂਝ ਪੁਰਾਣੀ।
ਨਾ ਦਾਗ ਸਾਂਝ ਨੂੰ ਲਾ।
ਨੀ ਮੇਰੀ ਅੰਮੜੀਏ...

●●●



## ਲੇਖਕ ਦੀਆਂ ਹੋਰ ਪੁਸਤਕਾਂ











ਹਰਦੇਵ ਦਿਲਗੀਰ



























**Chetna Parkashan**
Punjabi Bhawan, Ludhiana-141001

***Mavan Thandian Shavan***
₹ 60/-